# ਵਾਨਕਾ

ਲੇਖਕ : ਐਨਤਨ ਚੈਖਵ ਅਨੁ. : ਹਰਪਾਲ ਸਿੰਘ ਪੰਨੂ

ਨਉਂਆਂ ਸਾਲਾਂ ਦਾ ਵਾਨਕਾ ਜੋ ਤਿੰਨ ਮਹੀਨੇ ਪਹਿਲਾਂ ਅਲਿਆਖਨ ਮੋਚੀ ਕੋਲ ਕੰਮ ਸਿੱਖਣ ਵਾਸਤੇ ਆਇਆ ਸੀ, ਕ੍ਰਿਸਮਸ ਦੀ ਸ਼ਾਮ, ਸੌਣ ਵਾਸਤੇ ਮੰਜੀ ਤੇ ਨਹੀ ਲੇਟਿਆ। ਉਸਦਾ ਮਾਲਕ ਮਾਲਕਣ ਅਤੇ ਉਸ ਤੋਂ ਵੱਡੇ ਕਾਮੇ ਜਦੋਂ ਗਿਰਜੇ ਵਿਚ ਚਲੇ ਗਏ, ਅਲਮਾਰੀ ਵਿਚੋਂ ਉਸਨੇ ਸਿਆਹੀ ਦੀ ਦਵਾਤ, ਇਕ ਜੰਗਾਲੇ ਨਿੱਬ ਵਾਲਾ ਡੰਕ ਅਤੇ ਮੁਸਿਆ ਤੁਸਿਆ ਕਾਗਜ਼ ਕੱਢਿਆ, ਲਿਖਣ ਵਾਸਤੇ ਤਿਆਰ ਹੋ ਗਿਆ। ਪਹਿਲਾ ਅੱਖਰ ਲਿਖਣ ਤੋਂ ਪਹਿਲਾਂ ਕਈ ਵਾਰ ਉਹਨੇ ਦਰਵਾਜੇ ਵੱਲ, ਬਾਰੀ ਵੱਲ, ਉਤਸੁਕਤਾ ਨਾਲ ਦੇਖਿਆ, ਫਿਰ ਮੋਚੀ ਦੇ ਸੰਦਾਂ ਲਾਗੇ ਗੋਡਿਆਂ ਭਾਰ ਹੋਕੇ ਫਰਸ਼ ਤੇ ਵਿਛੇ ਕਾਗਜ਼ ਉਪਰ ਲਿਖਣ ਲੱਗਾ।

ਲਿਖਿਆ, ''ਪਿਆਰੇ ਬਾਬਾ ਕੌਂਸਤਾਂਤਿਨ, ਤੁਹਾਨੂੰ ਇਹ ਖਤ ਲਿਖਣ ਲੱਗਾ ਹਾਂ। ਮੈਂ ਤੁਹਾਨੂੰ ਕ੍ਰਿਸਮਸ ਦੀ ਵਧਾਈ ਭੇਜੀ ਸੀ, ਰੱਬ ਮਿਹਰ ਕਰੇਗਾ। ਨਾ ਮੇਰੀ ਮੰਮੀ ਨਾ ਮੇਰਾ ਪਾਪਾ। ਤੁਹਾਡੇ ਬਿਨਾ ਮੇਰਾ ਕੋਈ ਨਹੀਂ ਰਿਹਾ ਬਾਬਾ ਜੀ।''

ਵਾਨਕਾ ਖਿੜਕੀ ਦੇ ਸ਼ੀਸ਼ੇ ਵੱਲ ਦੇਖਣ ਲੱਗਾ ਜਿਸ ਵਿਚ ਦੀਵੇ ਦੀ ਲਾਟ ਸਾਫ ਦਿਸਦੀ ਸੀ। ਖਿਆਲਾਂ ਖਿਆਲਾਂ ਵਿਚ ਉਸਨੇ ਆਪਣਾ ਬਾਬਾ ਦੇਖ ਵੀ ਲਿਆ ਜੋ ਜ਼ਿਵਾਰੇਵ ਸਰਦਾਰ ਦਾ ਚੌਕੀਦਾਰ ਸੀ। ਛੋਟੇ ਕੱਦ ਦਾ ਛਪੰਜਾ ਸਾਲਾ ਇਹ ਬੰਦਾ ਬੜਾ ਖੁਸ਼ਮਿਜਾਜ਼, ਜਿੰਦਾ ਦਿਲ ਸੀ, ਘੁੱਟ ਕੁ ਲਾ ਲੈਂਦਾ ਫੇਰ ਤਾਂ ਅੱਖਾਂ ਦੀਆਂ ਲਿਸ਼ਕਦੀਆਂ ਪੁਤਲੀਆਂ ਘੁੰਮਦੀਆਂ ਹੀ ਰਹਿੰਦੀਆਂ। ਦਿਨ ਵੇਲੇ ਜਾਂ ਤਾਂ ਰਸੋਈ ਦੇ ਪਿਛੇ ਸੌਂਦਾ ਜਾਂ ਫਿਰ ਨੌਕਰ ਨੌਕਰਾਣੀਆਂ ਨੂੰ ਮਸ਼ਕਰੀਆਂ ਕਰਦਾ ਰਹਿੰਦਾ। ਰਾਤ ਨੂੰ ਖੱਲ ਦਾ ਲੰਮਾ ਕੋਟ ਪਹਿਨ ਕੇ ਸੀਟੀ ਵਜਾਉਂਦਾ ਹੋਇਆ ਪਹਿਰਾ ਦਿੰਦਾ। ਕਾਸ਼ਤੰਕ ਅਤੇ ਈਲ ਨਾਮ ਦੇ ਦੋ ਕੁੱਤੇ ਉਸਦੇ ਪਿਛੇ ਪਿਛੇ ਤੁਰਦੇ ਜਾਂਦੇ। ਦੇਖਣ ਨੂੰ ਈਲ ਬੜਾ ਭਲਾ ਕੁੱਤਾ ਲੱਗਦਾ, ਹਰੇਕ ਵਾਸਤੇ ਅੱਖਾਂ ਵਿਚ ਸਤਿਕਾਰ, ਪਰ ਖਾਣ ਚੀਜ਼ ਦੀ ਚੋਰੀ ਕਰਨ ਵਕਤ ਮਿੰਟ ਦੀ ਦੇਰ ਨਾ ਕਰਦਾ। ਉਸਦੀਆਂ ਪਿਛਲੀਆਂ ਲੱਤਾਂ ਉਪਰ ਮਾਰ ਪੈਣ ਕਾਰਨ ਬਹੁਤ ਜ਼ਖਮ ਸਨ ਪਰ ਬਚ ਗਿਆ।

ਇਸ ਵਕਤ ਦਰਵਾਜ਼ੇ ਉਪਰ ਖਲੋਤਾ ਬਾਬਾ ਸ਼ਾਇਦ ਗਿਰਜੇ ਦੀਆਂ ਰੋਸ਼ਨੀਆਂ ਵੱਲ ਦੇਖ ਰਿਹਾ ਹੋਵੇ ਜਾਂ ਪੁਰਾਣੇ ਕੱਪੜੇ ਦੇ ਫਲੀਟ ਪਹਿਨ ਕੇ ਨੌਕਰਾਂ ਨੂੰ ਬੁੱਧੂ ਬਣਾ ਰਿਹਾ ਹੋਵੇ। ਸੀਟੀ ਉਹ ਲੱਕ ਨਾਲ ਬੰਨ੍ਹ ਕੇ ਰੱਖਦਾ। ਜਾਂ ਤਾਂ ਠੰਢ ਕਾਰਨ ਗੁੱਛਾ ਮੁੱਛਾ ਹੱਥ ਅਪਣੀਆਂ ਕੱਛਾਂ ਵਿਚ ਦਬਾਈ ਰਖਦਾ ਜਾਂ ਫਿਰ ਨੌਕਰਾਂ ਨਾਲ ਖਹਿਬੜਦਾ।

ਕਿਸੇ ਕਿਸੇ ਨੌਕਰਾਣੀ ਵੱਲ ਨਸਵਾਰ ਦੀ ਡੱਬੀ ਕਰਕੇ ਆਖਦਾ - ਲੈਣੀ ਐਂ ਚੂੰਢੀ ? ਕਦੀ ਕੋਈ ਨੌਕਰਾਣੀ ਚੂੰਢੀ ਲੈ ਕੇ ਨਿੱਛਾਂ ਮਾਰਦੀ ਚਲੀ ਜਾਂਦੀ। ਬਾਬਾ ਖੁਸ਼ੀ ਨਾਲ ਲੋਟ ਪੋਟ ਹੱਸਦਾ ਹੱਸਦਾ ਆਖਦਾ - ਜਮੇ ਹੋਏ ਨਕੌੜਿਆਂ ਵਾਸਤੇ ਆਹਲਾ ਚੀਜ਼ ਐ।

ਉਹ ਤਾਂ ਕੁੱਤਿਆਂ ਨੂੰ ਵੀ ਚੁਟਕੀ ਸੁੰਘਾ ਦਿੰਦਾ। ਕਾਸ਼ਤੰਕ ਕੁੱਤਾ ਨਿੱਛਾਂ ਮਾਰਦਾ ਮਾਰਦਾ ਉਠ ਕੇ ਪਰੇ ਚਲਾ ਜਾਂਦਾ ਤੇ ਬਾਬੇ ਨੂੰ ਘੂਰਦਾ, ਪਰ ਈਲ ਬਹੁਤ ਸਾਊ ਸੀ, ਨਿਛਾਂ ਮਾਰਦਾ ਮਾਰਦਾ ਵੀ ਸਤਿਕਾਰ ਨਾਲ ਪੂਛ ਹਿਲਾਈ ਜਾਂਦਾ। ਮੌਸਮ ਕਮਾਲ ਸੀ। ਹਵਾ ਸਾਫ, ਰੁਕੀ ਹੋਈ, ਤਾਜ਼ੀ। ਰਾਤ ਹਨੇਰੀ ਸੀ ਪਰ ਸਾਰੇ ਪਿੰਡ ਦੇ ਘਰਾਂ ਦੀਆਂ ਸਫ਼ੈਦ ਛੱਤਾਂ ਦਿਸਦੀਆਂ, ਚਿਮਨੀਆਂ ਵਿਚੋਂ ਧੂਆਂ ਉਠਦਾ ਦਿਸਦਾ, ਦਰਖਤ ਕੋਹਰੇ ਨਾਲ ਚਾਂਦੀ ਰੰਗ ਦੇ ਸਾਫ਼ ਦਿਸਦੇ। ਅਸਮਾਨ ਵਿਚ ਟਿਮਟਿਮਾਂਦੇ ਖੁਸ਼ਨਸੀਬ ਤਾਰਿਆਂ ਦਾ ਛੱਟਾ ਦਿਤਾ ਹੋਇਆ, ਆਕਾਸ਼ ਗੰਗਾ ਇਉਂ ਦਿਸਦੀ ਜਿਵੇਂ ਛੁੱਟੀ ਵਾਲੇ ਦਿਨ ਕੋਈ ਝਾੜੂ ਮਾਰਕੇ ਪਹੇ ਦੀ ਸਫਾਈ ਕਰ ਦਏ।

ਵਾਨਕਾ ਨੇ ਹਉਕਾ ਲਿਆ। ਦਵਾਤ ਵਿਚ ਡੰਕ ਡੋਬਿਆ ਅਤੇ ਲਿਖਣ ਲੱਗਾ – ''ਕੱਲ੍ਹ ਮੈਨੂੰ ਬੜੀ ਮਾਰ ਪਈ। ਮਾਲਕ ਨੇ ਮੈਨੂੰ ਵਾਲਾਂ ਤੋਂ ਫੜ ਲਿਆ, ਧੂਹ ਕੇ ਮੈਨੂੰ ਵਿਹੜੇ ਵਿਚ ਲੈ ਗਿਆ ਤੇ ਛਾਂਟੇ ਨਾਲ ਝੰਮ ਦਿਤਾ ਕਿਉਂਕਿ ਉਨ੍ਹਾਂ ਦੇ ਬੱਚੇ ਨੂੰ ਝੂਲਾ ਝੁਲਾਂਦਿਆਂ ਝੁਲਾਂਦਿਆਂ ਮੈਂ ਗਲਤੀ ਨਾਲ ਸੌਂ ਗਿਆ ਸੀ। ਪਿਛਾਲੇ ਹਫ਼ਤੇ ਮਾਲਕਣ ਨੇ ਮੈਨੂੰ ਮੱਛੀ ਫੜਾ ਕੇ ਕਿਹਾ, ਇਸ ਨੂੰ ਸਿਉਂ ਦੇਹ। ਮੈਂ ਪੂਛ ਵਾਲੇ ਪਾਸਿਓਂ ਸੀਣ ਲੱਗਿਆ ਤਾਂ ਉਹਨੇ ਮੱਛੀ ਦਾ ਸਿਰ ਮੇਰੇ ਚਿਹਰੇ ਉਪਰ ਘਸਾ ਦਿੱਤਾ। ਨਾਲ ਦੇ ਕਾਮੇ ਮੈਨੂੰ ਛੇੜਦੇ ਰਹਿੰਦੇ ਨੇ। ਵੋਦਕਾ ਲਿਆਉਣ ਵਾਸਤੇ ਮੈਨੂੰ ਠੇਕੇ ਤੇ ਭੇਜਦੇ ਨੇ ਨਾਲੇ ਫੇਰ ਕਹਿੰਦੇ ਨੇ ਮਾਲਕ ਦੇ ਖੀਰੇ ਚੋਰੀ ਕਰ ਕੇ ਲਿਆ। ਜਦੋਂ ਮਾਲਕ ਨੂੰ ਗੁੱਸਾ ਚੜ੍ਹੇ ਬਸ ਜੋ ਹੱਥ ਆਏ ਉਸ ਨਾਲ ਮੈਨੂੰ ਮਾਰਦੈ। ਖਾਣ ਵਾਸਤੇ ਕੁਝ ਨਈਂ। ਸਵੇਰੇ ਬਰੈਡ ਦਿੰਦੇ ਨੇ ਰਾਤੀਂ ਸੱਤੂ। ਨਾ ਮੈਨੂੰ ਚਾਹ ਦੇਣ ਨਾ ਗੋਭੀ ਦਾ ਸੂਪ। ਸਾਰਾ ਆਪੇ ਸੜ੍ਹਾਕ ਜਾਂਦੇ ਨੇ। ਮੈਨੂੰ ਗਲੀ ਵਿਚ ਸੌਣਾ ਪੈਂਦਾ ਹੈ ਤੇ ਜਦੋਂ ਉਨ੍ਹਾਂ ਦਾ ਬੱਚਾ ਰੋਣ ਲੱਗੇ, ਫੇਰ ਮੈਨੂੰ ਝੂਲਾ ਝੁਲਾਉਣ ਵਾਸਤੇ ਕਿਹਾ ਜਾਂਦੈ। ਪਿਆਰੇ ਬਾਬਾ, ਮੈਨੂੰ ਇਥੋਂ ਲੈ ਜਾਹ। ਮੇਰੇ ਤੋਂ ਹੋਰ ਬਰਦਾਸ਼ਤ ਨੀਂ ਹੁੰਦਾ। ਪਿੰਡ ਈ ਠੀਕ ਆਂ ਮੈਂ। ਬਾਬਾ ਮੈਂ ਮਿੰਨਤਾਂ ਕਰਦਾਂ, ਮੈਨੂੰ ਲੈ ਜਾਹ ਇਥੋਂ। ਜੇ ਨਾ ਲੈ ਕੇ ਗਿਆ, ਮੈਂ ਮਰ ਜਾਵਾਂਗਾ।''

ਵਾਨਕਾ ਦੇ ਬੁੱਲ੍ਹ ਕੰਬੇ, ਚਮੜੇ ਨਾਲ ਕਾਲੇ ਹੋ ਚੁੱਕੇ ਹੱਥ ਦੇ ਪਿਛਲੇ ਪਾਸੇ ਨਾਲ ਦੋਵੇਂ ਅੱਖਾਂ ਪੂੰਝੀਆਂ, ਸਿਸਕੀਆਂ ਭਰਨ ਲੱਗਾ।

ਉਹ ਲਿਖਦਾ ਗਿਆ, ''ਮੈਂ ਤੁਹਾਡੇ ਵਾਸਤੇ ਨਸਵਾਰ ਬੜੀ ਬਰੀਕ ਪੀਸਿਆ ਕਰਾਂਗਾ। ਮੈਂ ਤੁਹਾਡੇ ਵਾਸਤੇ ਪ੍ਰਾਰਥਨਾ ਵੀ ਕਰਿਆ ਕਰੂੰਗਾ। ਜੇ ਕੋਈ ਗਲਤੀ ਕਰਾਂ ਤਾਂ ਜਿੰਨਾ ਮਰਜੀ ਕੁੱਟਿਓ। ਮੇਰੇ ਕਰਨ ਵਾਸਤੇ ਹੋਰ ਕੋਈ ਕੰਮ ਨਾ ਹੋਇਆ ਤਾਂ ਡੰਗਰ ਹੀ ਚਾਰ ਲਿਆਇਆ ਕਰੂੰਗਾ। ਬਸ ਇਥੇ ਨੀ ਮੈਂ ਰਹਿੰਣਾ। ਇਥੇ ਮੈਂ ਮਰ ਜਾਵਾਂਗਾ ਪਿਆਰੇ ਬਾਬਾ ਜੀ। ਇਕ ਵਾਰ ਤਾਂ ਮੈਂ ਭੱਜ ਕੇ ਪਿੰਡ ਆ ਜਾਣ ਦਾ ਫੈਸਲਾ ਕਰ ਵੀ ਲਿਆ ਸੀ ਪਰ ਮੇਰੇ ਕੋਲ ਬੂਟ ਨਹੀਂ। ਰਾਹ ਵਿਚਲੀ ਬਰਫ਼ ਕਰਕੇ ਮੈਂ ਡਰ ਗਿਆ। ਜਦੋਂ ਮੈਂ ਵੱਡਾ ਹੋ ਗਿਆ ਫੇਰ ਤੁਹਾਡੀ ਦੇਖ ਭਾਲ ਦੀ ਜਿੰਮੇਵਾਰੀ ਮੇਰੀ ਹੋਵੇਗੀ। ਕਿਸੇ ਦੀ ਹਿੰਮਤ ਨਹੀਂ ਹੋਏਗੀ ਤੁਹਾਡਾ ਦਿਲ ਦੁਖਾਵੇ। ਜਦੋਂ ਤੁਸੀਂ ਇਸ ਦੁਨੀਆਂ ਨੂੰ ਛੱਡ ਗਏ, ਮੈਂ ਪ੍ਰਾਰਥਨਾ ਕਰਿਆ ਕਰਾਂਗਾ। ਮੰਮੀ ਦੀ ਰੂਹ ਵਾਸਤੇ ਵੀ ਤਾਂ ਪ੍ਰਾਰਥਨਾ ਕਰਦਾ ਰਹਿੰਨਾ।

''ਕਿੰਨਾ ਵਡਾ ਸ਼ਹਿਰ ਹੈ ਮਾਸਕੋ। ਵੱਡੇ ਆਦਮੀਆਂ ਦੇ ਵਡੇ ਵਡੇ ਘਰ। ਘੋੜੇ ਬੜੇ ਹਨ ਤੇ ਕੁੱਤੇ ਵਢ-ਖਾਣੇ ਨਹੀਂ। ਭੇਡ ਮੈਂ ਨੀ ਦੇਖੀ ਕੋਈ। ਕ੍ਰਿਸਮਿਸ ਵਾਲੇ ਦਿਨ ਬੱਚੇ ਗਾਉਂਦੇ ਗਾਉਂਦੇ ਗਿਰਜੇ ਵਿਚ ਕੋਈ ਨੀਂ ਜਾਂਦੇ। ਮੱਛੀਆਂ ਫੜਨ ਵਾਲੀਆਂ ਕੁੰਡੀਆਂ ਵੇਚਦੇ ਮੁੰਡੇ ਦੇਖੇ, ਡੋਰਾਂ ਵੀ ਨਾਲ ਸਨ। ਵੱਡੀ ਮੱਛੀ ਫੜਨ ਵਾਲੀਆਂ ਕੁੰਡੀਆਂ ਵੀ ਹੈਗੀਆਂ ਸਨ। ਹਰੇਕ ਤਰ੍ਹਾਂ ਦੀਆਂ ਬੰਦੂਕਾਂ ਵਿਕਦੀਆਂ ਹਨ। ਜਿਹੋ ਜਿਹੀ ਮੇਰੇ ਮਾਲਕ ਕੋਲ ਹੈ, ਉਸ ਨਾਲ ਦੀਆਂ ਵੀ ਪਈਆਂ ਹਨ। ਬੜੀਆਂ ਮਹਿੰਗੀਆਂ ਹੋਣੀਆਂ, ਸੈਂਕੜੇ ਰੂਬਲਾਂ ਦੀ ਇਕ ਹੋਏਗੀ। ਝਟਕਈਆਂ ਦੀਆਂ ਦੁਕਾਨਾ ਵਿਚ ਬਟੇਰੇ, ਜੰਗਲੀ ਮੁਰਗੇ ਤੇ ਸਹੇ ਦੇਖੇ ਪਰ ਕੋਈ ਨੀ ਦਸਦਾ ਇਹ ਕਿਥੋਂ ਲਿਆਂਦੇ ਨੇ।

ਪਿਆਰੇ ਬਾਬਾ ਜਦੋਂ ਘਰ ਵਿਚ ਤੁਸੀਂ ਕ੍ਰਿਸਮਿਸ ਮਨਾਉਂਗੇ, ਮੇਰੇ ਵਾਸਤੇ ਬਦਾਮ ਲੈ ਕੇ ਆਇਓ। ਹਰੇ ਰੰਗ ਦੇ ਡਬੇ ਵਿਚ ਰੱਖ ਦੇਣੇ। ਨਾਲੇ ਓਲਗਾ ਨੂੰ ਦੱਸ ਦੇਇਓ ਬਈ ਇਹ ਵਾਨਕਾ ਵਾਸਤੇ ਨੇ।''

ਵਾਨਕਾ ਨੇ ਬਾਰੀ ਦੇ ਸ਼ੀਸ਼ੇ ਵੱਲ ਦੇਖ ਕੇ ਫਿਰ ਹਉਕਾ ਲਿਆ। ਉਸ ਨੂੰ ਯਾਦ ਆਇਆ, ਅਮੀਰ ਘਰਾਂ ਵਾਸਤੇ ਬਾਬਾ ਜਦੋਂ ਕ੍ਰਿਸਮਿਸ ਦਰਖਤ ਵੱਢਣ ਜਾਂਦਾ, ਵਾਨਕਾ ਨਾਲ ਜਾਇਆ ਕਰਦਾ। ਕਿੰਨੇ ਚੰਗੇ ਦਿਨ ਸਨ ਰੱਬਾ। ਬਾਬਾ ਹੱਸਦਾ ਤਾਂ ਬਰਫ਼ ਨਾਲ ਲੱਦਿਆ ਜੰਗਲ ਵੀ ਨਾਲ ਦੀ ਨਾਲ ਹੱਸਣ ਲਗਦਾ। ਸਭ ਨੂੰ ਹੱਸਦਾ ਦੇਖਕੇ ਵਾਨਕਾ ਕਿਹੜਾ ਨਾ ਹਸਦਾ ? ਦਰਖਤ ਵੱਢਣ ਤੋਂ ਪਹਿਲਾਂ ਬਾਬਾ ਹੁੱਕਾ ਪੀਂਦਾ, ਫੇਰ ਨਸਵਾਰ ਦੀ ਚੁਟਕੀ ਲੈਂਦਾ ਫੇਰ ਠੰਢ ਨਾਲ ਕੰਬਦੇ ਵਾਨਕਾ ਵਲ ਦੇਖਕੇ ਹੱਸ ਪੈਂਦਾ। ਕੁਹਰੇ ਨਾਲ ਲਪੇਟੇ ਦਰਖਤ ਸੋਚਦੇ ਰਹਿੰਦੇ, ਪਤਾ ਨਹੀਂ ਸਾਡੇ ਵਿਚੋਂ

ਕਿਹੜਾ ਵੱਢਿਆ ਜਾਣਾ ਹੈ। ਅਚਾਨਕ ਕੋਈ ਸਹਾ ਤੀਰ ਵਾਂਗ ਤੇਜ਼ ਦੌੜਦਾ ਹੋਇਆ ਕੋਲੋਂ ਦੀ ਲੰਘਦਾ ਤਾਂ ਬਾਬਾ ਚੀਕਦਾ......ਰੁਕ ਜਾ .... ਰੁਕ ਜਾ ਉਏ ਲੰਡੂ ਸ਼ੈਤਾਨ। ਖੜ੍ਹ ਜਰਾ।

ਬਾਬਾ ਦਰਖਤ ਨੂੰ ਖਿਚਦਾ ਹੋਇਆ ਵੱਡੇ ਘਰ ਲੈਂ ਜਾਂਦਾ। ਵਿਹੜੇ ਵਿਚ ਗੱਡ ਕੇ ਸਾਰੇ ਇਸਨੂੰ ਸਜਾਉਣ ਲਗ ਜਾਂਦੇ। ਓਲਗਾ ਸਭ ਤੋਂ ਵਧ ਕੰਮ ਕਰਦੀ। ਵਾਨਕਾ ਨੂੰ ਇਹੋ ਚੰਗੀ ਲਗਦੀ। ਉਦੋਂ ਮਾਂ ਜਿਉਂਦੀ ਸੀ ਤੇ ਇਸੇ ਘਰ ਵਿਚ ਨੌਕਰਾਣੀ ਸੀ। ਓਲਗਾ, ਵਾਨਕਾ ਨੂੰ ਮਠਿਆਈ ਦਿਆ ਕਰਦੀ ਨਾਲੇ ਕਾਇਦਾ ਪੜ੍ਹਨਾ ਸਿਖਾਉਂਦੀ। ਸੌ ਤੱਕ ਗਿਣਤੀ ਵੀ ਉਸੇ ਨੇ ਸਿਖਾਈ ਸੀ। ਪਿਤਾ ਤਾਂ ਪਹਿਲਾਂ ਹੀ ਮਰ ਚੁੱਕਾ ਸੀ, ਮਾਂ ਦੀ ਮੌਤ ਹੋਈ ਤਾਂ ਵਾਨਕਾ ਨੂੰ ਵੀ ਰਸੋਈ ਦੇ ਪਿਛਲੇ ਘੁਰਨੇ ਜਿਹੇ ਵਿਚ ਜਾਣਾ ਪੈ ਗਿਆ ਤੇ ਫੇਰ ਬਾਬੇ ਨੇ ਮਾਸਕੋ ਅਲਿਆਖਿਨ ਮੋਚੀ ਕੋਲ ਕੰਮ ਸਿਖਣ ਭੇਜ ਦਿੱਤਾ।

''ਪਿਆਰੇ ਬਾਬਾ ਜੀ, ਯਸੂ ਮਸੀਹ ਦਾ ਵਾਸਤਾ, ਇਕ ਵਾਰ ਇਥੇ ਆ ਜਾਉ। ਮੈਨੂੰ ਲੈ ਜਾਉ। ਮੇਰੇ ਉਪਰ, ਇਕ ਯਤੀਮ ਉਪਰ ਤਰਸ ਕਰੋ, ਹਰ ਵਕਤ ਇਹ ਮੈਨੂੰ ਮਾਰਦੇ ਨੇ, ਮੈਨੂੰ ਹਰ ਵੇਲੇ ਭੁੱਖ ਲੱਗੀ ਰਹਿੰਦੀ ਐ, ਰੋਣ ਤੋਂ ਬਿਨਾ ਮੈਨੂੰ ਕੁਝ ਨੀਂ ਹੋਰ ਸੁਝਦਾ ਕਿ ਕੀ ਕਰਾਂ। ਥੋੜੇ ਦਿਨ ਪਹਿਲਾਂ ਮਾਲਕ ਨੇ ਮੇਰੇ ਸਿਰ ਤੇ ਜੋਰ ਦੇਣੇ ਡੰਡਾ ਮਾਰਿਆ, ਮੈਂ ਡਿਗ ਪਿਆ, ਮੈਨੂੰ ਲੱਗਾ ਹੁਣ ਨੀ ਮੈਂ ਖੜ੍ਹਾ ਹੋ ਸਕਣਾ। ਕੁਤੇ ਤੋਂ ਭੈੜਾ ਹਾਲ ਐ ਮੇਰਾ।

ਕਾਣੇ ਬੱਘੀਵਾਨ ਨੂੰ ਮੇਰਾ ਸਲਾਮ। ਮੇਰੀ ਤੂੰਬੀ ਨੀਂ ਕਿਸੇ ਨੂੰ ਦੇਣੀ। ਪਿਆਰੇ ਬਾਬਾ ਮੈਂ ਹਾਂ ਤੁਹਾਡਾ ਪੋਤਾ।''

ਵਾਨਕਾ ਨੇ ਤਹਿ ਮਾਰਕੇ ਕਾਗਜ਼ ਲਿਫਾਫੇ ਵਿਚ ਪਾ ਦਿਤਾ। ਲਿਫਾਫਾ ਕੱਲ੍ਹ ਇਕ ਕੋਪੇਕ ਦਾ ਖਰੀਦ ਕੇ ਲਿਆਇਆ ਸੀ। ਫਿਰ ਉਹ ਸਿਰਨਾਵਾਂ ਲਿਖਣ ਬਾਬਤ ਸੋਚਣ ਲੱਗਾ, ਦਵਾਤ ਵਿਚ ਡੰਕ ਪਾਇਆ ਤੇ ਸੋਚ ਸੋਚ ਕੇ ਲਿਖਿਆ – ''ਮਿਲੇ ਮੇਰੇ ਬਾਬੇ ਨੂੰ''। ਫਿਰ ਸਿਰ ਖੁਰਕਣ ਲੱਗਾ, ਫਿਰ ਬਾਬੇ ਦਾ ਨਾਮ ਲਿਖਿਆ – ਕੌਂਸਤਾਂਤਿਨ ਮਕਾਰਿਖ।

ਇਸ ਗੱਲੋਂ ਖੁਸ਼ ਕਿ ਵਿਘਨ ਪਾਉਣ ਵਾਲਾ ਕੋਈ ਨਹੀਂ। ਉਸਨੇ ਟੋਪੀ ਚੁੱਕੀ ਤੇ ਬਿਨਾ ਕੋਟ ਪਹਿਨੇ, ਠੰਢ ਵਿਚ ਦੌੜ ਪਿਆ। ਮੋਚੀ ਦੀ ਦੁਕਾਨ ਦੇ ਕਾਰਿੰਦਿਆਂ ਨੇ ਉਹਨੂੰ ਦੱਸਿਆ ਸੀ ਕਿ ਲਾਲ ਡੱਬੇ ਵਿਚ ਚਿੱਠੀ ਪਾਈਦੀ ਹੈ। ਇਥੋਂ ਕੱਢ ਕੇ ਬੱਘੀਆਂ ਵਿਚ ਰੱਖ ਕੇ ਸਾਰੀ ਦੁਨੀਆਂ ਵਿਚ ਇਹ ਚਿਠੀਆਂ ਪੁਚਾਈਆਂ ਜਾਂਦੀਆਂ ਨੇ। ਬੱਘੀਆਂ ਨੂੰ ਘੋੜੇ ਖਿਚਦੇ ਨੇ ਤੇ ਟੱਲੀਆਂ ਵਜਦੀਆਂ ਨੇ, ਸ਼ਰਾਬੀ ਗੱਡੀਵਾਨ ਊਂਘਦੇ ਬੈਠੇ ਜਾਂਦੇ ਨੇ। ਜਿੰਨਾ ਤੇਜ਼ ਦੌੜ ਸਕਦਾ ਸੀ ਦੌੜ ਕੇ ਵਾਨਕਾ ਆਪਣਾ ਖ਼ਤ ਡੱਬੇ ਵਿਚ ਪਾ ਆਇਆ।

ਉਮੀਦਾਂ ਦੀਆਂ ਗੁਲਾਬੀ ਲੋਰੀਆਂ ਵਿਚਕਾਰ ਘਿਰਿਆ ਉਹ ਜਲਦੀ ਹੀ ਸੌਂ ਗਿਆ। ਸੁਫਨੇ ਵਿਚ ਉਹਨੂੰ ਘਰ ਦਾ ਚੁੱਲ੍ਹਾ ਦਿੱਸਿਆ। ਚੁੱਲ੍ਹੇ ਦੀ ਕੰਧੋਲੀ ਉਪਰ ਬੈਠਾ ਬਾਬਾ ਨੰਗਾ ਪੈਰ ਹਿਲਾਉਂਦਾ ਹੋਇਆ ਵਾਨਕਾ ਦਾ ਖ਼ਤ ਨੌਕਰਾਂ ਨੂੰ ਸੁਣਾ ਰਿਹਾ ਸੀ। ਈਲ ਆਪਣੀ ਪੂਛ ਹਿਲਾਉਂਦਾ ਹੋਇਆ ਚੁਲ੍ਹੇ ਦੇ ਨੇੜੇ ਗੇੜੇ ਕਢਦਾ ਰਿਹਾ....। ਸਾਲ 1886 ਈ.।